ੴ

॥ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਪੈਂਤੀਸ ਅੱਖਰੀ ਦਾ ਪਾਠ

## ੳ ਆ ਈ ਸਾ ਹਾ

ੳਅੰਕਾਰ ਸਰਬ ਪਰਕਾਸੀ ॥ ਆਤਮ ਸੁਧ ਅਕ੍ਰੈ ਅਬਿਨਾਸੀ ॥ ਈਸ ਜੀਵ ਮੇਂ ਭੇਦ ਨ ਜਾਨੋਂ ॥ ਸਾਧ ਚੋਰ ਸਭ ਬ੍ਰਹਮ ਪਛਾਨੋਂ ॥ ਹਸਤੀ ਚੀਟੀ ਤ੍ਰਣ ਲੌ ਆਦੈਂ॥ ਏਕ ਅਖੰਡਤ ਬਸੈ ਅਨਾਦੈਂ ॥

## ਕਾ ਖਾ ਗਾ ਘਾ ਙਾ

ਕਾਰਣ ਕਰਣ ਅਕਰਤਾ ਕਹੀਐ ॥ ਭਾਨ ਪ੍ਰਕਾਸ ਜਗਤ ਜਿਉਂ ਲਹੀਐ ॥ ਖਾਨ ਪਾਨ ਕਛੂ ਰੂਪ ਨ ਰੇਖੰ ॥ ਨਿਰਬਿਕਾਰ ਅਦ੍ਵੈਤ ਅਲੇਖੰ ॥ ਗਾਤ ਗ੍ਰਾਮ ਸਭ ਦੇਸ ਦਿਸੰਤਰ ॥ ਸਤਿ ਕਰਤਾਰ ਸਰਬ ਕੇ ਅੰਤਰ ॥ ਘਨ ਕੀ ਨਿਆਈਂ ਸਦਾ ਅਖੰਡਤ ॥ ਙਿਆਨ ਬੋਧ ਪਰਮਾਤਮ ਪੰਡਤ ॥

ਚਾ ਛਾ ਜਾ ਝਾ ਞਾ

ਚਾਪ ਗਯਾਨ ਕਰਿ ਜਾਹਿ ਬਿਰਾਜੈ ॥ ਛਾਯਾ ਦ੍ਵੈਤ ਸਗਲ ਉਠ ਭਾਜੇ॥ਜਾਗ੍ਰਤ ਸੁਪਨ ਸਖੋਪਤ ਤੁਰੀਆ ॥ ਆਤਮ ਭੂਪਤ ਕੀ ਇਹ ਪੁਰੀਆ ॥ ਝੁਨਤਕਾਰ ਅਨਹਦ ਘਨਘੋਰੰ ॥ ਤ੍ਰਿਕੁਟੀਭੀਤਰਿ ਅਤਿ ਛਬਿ ਜੋਰੰ ॥ ਞਾਣਤ ਜੋਗੀ ਇਹਾ ਰਸ ਬਾਤਾ ॥ ਸੋਹੰ ਸਬਦ ਅਮੀ ਰਸ ਮਾਤਾ ॥

ਟਾ ਠਾ ਡਾ ਢਾ ਣਾ

ਟਾਰਨ ਭ੍ਰਮਨ ਅਘਨ ਕੀ ਸੈਨਾ॥ ਸਤਿਗੁਰ ਮੁਕਤਿ ਪਦਾਰਥ ਦੈਨਾ ॥ ਠਾਕਤ ਦੁਬਿਧਾ ਨਿਰਮਲ ਕਰਣੰ ॥ ਡਾਰਿ ਸੁਧਾ ਮੁਖ ਅਪਦਾ ਹਰਣੰ ॥ ਢਾਪਤ ਦ੍ਵੈਤ ਅੰਧੇਰੀ ਮਨ ਕੀ ॥ ਣਾਸਤਿ ਗੁਰਭ੍ਰਮਤਾ ਸਭ ਤਨ ਕੀ ॥

ਤਾ ਥਾ ਦਾ ਧਾ ਨਾ

ਤਾਰਨ ਗੁਰੂ ਬਿਨਾਂ ਨਹਿ ਕੋਈ ॥ ਸ੍ਰੁਤਿ ਸਿੰਮ੍ਰਿਤਿ ਮਧ ਬਾਤ ਪਰੋਈ॥ ਥਾਨ ਅਦ੍ਵੈਤੈ

ਤਬੀ ਜਾਇ ਪਰਸੈ ॥ ਮਨ ਬਚ ਕਰਮ ਗੁਰੂ ਪਗ ਦਰਸੈ ॥ ਦਾਰਿਦ ਰੋਗ ਮਿਟੈ ਸਭ ਤਨ ਕਾ ॥ ਗੁਰ ਕਰਨਾ ਕਰ ਹੋਵੈ ਮੁਕਤਾ ॥ ਧੰਨ ਗੁਰਦੇਵ ਮੁਕਤਿ ਕੇ ਦਾਤੇ ॥ ਨਾਨਾ ਨੇਤ ਬੇਦ ਜਿਸ ਗਾਤੇ ॥

ਪਾ ਫਾ ਬਾ ਭਾ ਮਾ

ਪਾਰਬ੍ਰਹਮ ਸਭ ਮਾਹਿ ਸਮਾਨਾ ॥ ਸਾਂਤ ਸਿਧਾਂਤ ਕੀਓ ਬਖਯਾਨਾ ॥ ਫਾਸ ਕਟੀ ਦ੍ਵੈਤ ਗੁਰ ਪੂਰੇ ॥ ਬਾਜੇ ਸ਼ਬਦ ਅਨਾਹਦ ਤੂਰੇ ॥ ਬਾਨੀ ਬ੍ਰਹਮ ਸਾਥ ਭਯੋ ਮੇਲਾ ॥ ਭੰਗ ਦਵੈਤ ਹਉ ਸਦਾ ਅਕੇਲਾ ॥ ਮਾਨ ਅਪਮਾਨ ਦੋਊ ਜਰ ਗਏ ॥ ਜੋਊ ਥੇ ਸੋਊ ਪੁਨ ਭਏ ॥

ਯਾ ਰਾ ਲਾ ਵਾ ੜਾ

ਯਾ ਕਿਰਿਆ ਕਊ ਸੋਊ ਪਛਾਨੈ । ਅਦ੍ਵੈਤ ਅਖੰਡ ਆਪ ਕਉ ਮਾਨੈ ॥ ਰਵਿ ਰਹੇ ਸਭਿ ਮਹਿ ਪੁਰਖ ਅਲੇਖੰ ॥ ਆਦਿ ਅਪਾਰ ਅਨਾਦਿ ਅਭੇਖੰ ॥ ਲਿਵਲੀਨ ਭਏ ਆਤਮ ਮਧ

ਐਸੇ।। ਜਿਉਂ ਜਲ ਜਲਹਿ ਭੇਦ ਕੋਹੁ ਕੈਸੇ ।। ਵਾਸਦੇਵ ਬਿਨ ਅਵਰ ਨ ਕੋਊ ।। ਨਾਨਕ ਓਅੰ ਸੋਹੰ ਆਤਮ ਸੋਊ ।। ਝਾੜ ਮਿਟੀ ਆਤਮ ਦਰਸਾਨਾ ।। ਪ੍ਰਗਟੇ ਗਯਾਨ ਜੋਤਿ ਤਬ ਭਾਨਾ ।

ਅਗੇ ਦੁਰਗਾ ਮੰਤ੍ਰ ਪੈਂਤੀਸ ਅਖਰੀ ਨਾਲ ਰਲਾਇ ਲਿਖਿਆ ।

ਓਅੰ ਸ੍ਰੀਅੰ ਹ੍ਰੀਆਂ ਲੀਅੰ
ਸੁੰਦ੍ਰੀ ਬਾਲਾ ਨਮਹ ।।

ਦਸਵੇਂ ਮਹਿਲ ਸਾਹਿਬ ਕੀ ਆਗਿਆ ਹੈ ਜੋ ਦੁਰਗਾ ਮੰਤ੍ਰ ਪੈਂਤੀਸ ਅਖਰੀ ਨਾਲ ਰਲਾਇ ਕੇ ਪੜ੍ਹੇਗਾ ਸੋ ਮੁਕਤ ਹੋਵੇਗਾ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਬਣਾਏ ਹਨ ।